# ਮਿਆਰੀ ਪੰਜਾਬੀ ਸਿੱਖਿਆ

(ਪ੍ਰਵੇਸ਼ਿਕਾ)

ਲੇਖਿਕਾ :
ਗੁਰਚਰਨ ਕੌਰ

ਸੋਧਕ :
ਜਗਦੀਸ਼ ਕੌਸ਼ਲ, ਤਾਰਾ ਸਿੰਘ ਅਨਜਾਣ



ਸੱਗੂ–ਆਲੋਕ ਪ੍ਰਕਾਸ਼ਨ, ਨਵੀਂ ਦਿੱਲੀ–110027

# ਪ੍ਰਕਾਸ਼ਕ ਵਲੋਂ

ਮਿਆਰੀ ਪੰਜਾਬੀ ਸਿੱਖਿਆ (ਪ੍ਰਵੇਸ਼ਿਕਾ) ਅਸੀਂ ਪਹਿਲੀ ਵਾਰ 1985 ਵਿਚ ਪ੍ਰਕਾਸ਼ਿਤ ਕੀਤੀ ਸੀ। ਇਹਨੂੰ ਪੰਜਾਬੀ ਦੀ ਇਕ ਸੂਝਵਾਨ ਅਧਿਆਪਕਾ ਨੇ ਲਿਖਿਆ ਹੈ ਅਤੇ ਪੰਜਾਬੀ ਦੇ ਦੋ ਅਨੁਭਵੀ ਅਧਿਆਪਕਾਂ ਨੇ ਸੋਧਿਆ ਹੈ। ਇਹ ਪ੍ਰਵੇਸ਼ਿਕਾ ਪੰਜਾਬੀ ਦੇ ਵਿਦਿਆਰਥੀਆਂ ਵਾਸਤੇ, ਵਿਸ਼ੇਸ਼ ਕਰਕੇ ਦਿੱਲੀ ਦੇ ਸਕੂਲਾਂ ਦੀਆਂ ਲੋੜਾਂ ਨੂੰ ਧਿਆਨ ਵਿਚ ਰੱਖ ਕੇ, ਤਿਆਰ ਕਰਵਾਈ ਗਈ ਹੈ। ਸਾਨੂੰ ਖ਼ੁਸ਼ੀ ਹੈ ਕਿ ਅਧਿਆਪਕਾਂ ਅਤੇ ਵਿਦਿਆਰਥੀਆਂ ਨੇ ਇਹਦਾ ਨਿੱਘਾ ਸਵਾਗਤ ਕੀਤਾ ਹੈ। ਉਹਨਾਂ ਦੇ ਦੱਸਣ ਅਨੁਸਾਰ ਇਹ ਮੁੱਢਲੀ ਪੰਜਾਬੀ ਸਿੱਖਣ ਵਿਚ ਅਤੇ ਵਿਦਿਆਰਥੀਆਂ ਵੱਲੋਂ ਆਮ ਕਰਕੇ ਕੀਤੀਆਂ ਜਾਂਦੀਆਂ ਗ਼ਲਤੀਆਂ ਬਾਰੇ ਜਾਣਕਾਰੀ ਦੇਣ ਵਿਚ ਬਹੁਤ ਹੀ ਸਹਾਈ ਰਹੀ ਹੈ। ਪਹਿਲੀ ਛਾਪ ਦਾ ਬਹੁਤ ਹੀ ਥੋੜ੍ਹੇ ਸਮੇਂ ਵਿਚ ਖ਼ਤਮ ਹੋ ਜਾਣਾ ਇਹਦੀ ਲਾਭਦਾਇਕਤਾ ਦਾ ਸਬੂਤ ਹੈ।

ਅਸੀਂ ਦੂਜੀ ਛਾਪ ਵਿਚ ਕੁਝ ਵਾਧੇ ਕੀਤੇ ਹਨ। ਇਹਨੂੰ ਅਧਿਆਪਕਾਂ ਅਤੇ ਵਿਦਿਆਰਥੀਆਂ ਸਾਹਮਣੇ ਪੇਸ਼ ਕਰਦਿਆਂ ਅਸੀਂ ਬਹੁਤ ਖ਼ੁਸ਼ੀ ਮਹਿਸੂਸ ਕਰ ਰਹੇ ਹਾਂ।

# ਮਿਆਰੀ ਪੰਜਾਬੀ ਸਿੱਖਿਆ
(ਪ੍ਰਵੇਸ਼ਕਾ)
# मयारी पंजाबी सिक्खया
(प्रवेशिका)

ਪੰਜਾਬੀ ਦੇ ਵਿਦਿਆਰਥੀਆਂ ਵਾਸਤੇ ਵਡਮੁੱਲੀ ਆਰੰਭਕ ਪੁਸਤਕ

ਲੇਖਿਕਾ
ਗੁਰਚਰਨ ਕੌਰ
ਸੋਧਕ
ਜਗਦੀਸ਼ ਕੌਸ਼ਲ, ਤਾਰਾ ਸਿੰਘ ਅਨਜਾਣ

ਪ੍ਰਕਾਸ਼ਕ
ਸੱਗੂ–ਆਲੋਕ ਪ੍ਰਕਾਸ਼ਨ
ਬੀ–142, ਜਨਤਾ ਕਾਲੌਨੀ, ਨਵੀਂ ਦਿੱਲੀ–110027

**Sole Distributors :**

ਗਾਂਧੀ ਪਬਲਿਸ਼ਰਜ਼
L-215, ਸ੍ਰੀਨਿਵਾਸ ਪੁਰੀ, ਨਵੀਂ ਦਿੱਲੀ – 65
A/15, ਅਮਰ ਕਾਲੋਨੀ, ਲਾਜਪਤ ਨਗਰ–IV ਨਵੀਂ ਦਿੱਲੀ – 24
Phone : 6429467
ਮੁੱਲ 4/-

ਪਹਿਲੀ ਵਾਰ : 1985
ਦੂਜੀ ਵਾਰ : 1986
ਪ੍ਰਕਾਸ਼ਕ : ਸੱਗੁ-ਆਲੋਕ ਪ੍ਰਕਾਸ਼ਨ,
ਬੀ-142, ਜਨਤਾ ਕਾਲੋਨੀ,
ਨਵੀਂ ਦਿੱਲੀ—110027

ਕੰਪੋਜ਼ਿੰਗ : ਜਨਤਕ ਪ੍ਰੈਸ,
159, ਲਾਜਪਤ ਰਾਇ ਮਾਰਕੀਟ,
ਚਾਂਦਨੀ ਚੌਕ, ਦਿੱਲੀ-6

ਛਾਪਕ : ਨਿਊ ਪਬਲਿਕ ਪ੍ਰੈਸ,
ਦਿੱਲੀ

MIARI PUNJABI SIKHIA (PARWESHIKA)
by Gurcharan Kaur
Editor Jagdish Kaushal, Tara Singh Anjaan

# ਅਧਿਆਪਕਾਂ ਨਾਲ ਦੋ ਗੱਲਾਂ

ਦਿੱਲੀ ਵਿਚ (ਪੰਜਾਬ ਨੂੰ ਛੱਡ ਕੇ ਕੁਝ ਹੋਰਨਾਂ ਸੂਬਿਆਂ ਵਿਚ ਵੀ) ਆਮ ਤੌਰ ਉਤੇ ਬੱਚਾ ਛੇਵੀਂ ਜਮਾਤ ਤੋਂ ਪੰਜਾਬੀ ਪੜ੍ਹਨੀ ਸ਼ੁਰੂ ਕਰਦਾ ਹੈ। ਇਸ ਵੇਲੇ ਤੱਕ ਪੰਜਾਬੀ ਦੇ ਸ਼ਬਦਾਂ ਦੀ ਕਾਫ਼ੀ ਗਿਣਤੀ ਉਹਦੀ ਬੋਲਚਾਲ ਦਾ ਹਿੱਸਾ ਬਣ ਚੁੱਕੀ ਹੁੰਦੀ ਹੈ। ਉਹ ਪੰਜਾਬੀ ਬੋਲ ਕੇ ਆਪਣੇ ਵਿਚਾਰ ਪ੍ਰਗਟ ਕਰ ਸਕਦਾ ਹੈ ਅਤੇ ਦੂਜਿਆਂ ਦੇ ਵਿਚਾਰ ਸੁਣ ਕੇ ਗ੍ਰਹਿਣ ਕਰ ਸਕਦਾ ਹੈ। ਪਰ ਵਿਚਾਰਾਂ ਨੂੰ ਲਿਖਤੀ ਰੂਪ ਵਿਚ ਸਮਝਣ-ਸਮਝਾਉਣ ਲਈ ਉਹਦੇ ਕੋਲ ਅੱਖਰ-ਗਿਆਨ ਨਹੀਂ ਹੁੰਦਾ, ਉਹਨੂੰ ਅੱਖਰਾਂ ਦੀ ਪਛਾਣ ਨਹੀਂ ਹੁੰਦੀ। ਇਹੀ ਗਿਆਨ ਅਤੇ ਪਛਾਣ ਕਰਾਉਣਾ **ਮਿਆਰੀ ਪੰਜਾਬੀ ਸਿੱਖਿਆ** ਦਾ ਮੁੱਖ ਉਦੇਸ਼ ਹੈ।

ਇਸ ਪ੍ਰਵੇਸ਼ਿਕਾ ਵਿਚ ਸਮੱਗਰੀ ਸ਼ਾਮਲ ਕਰਦਿਆਂ ਛੇਵੀਂ ਜਮਾਤ ਦੇ ਬੱਚਿਆਂ ਦੇ ਮਾਨਸਿਕ ਪੱਧਰ ਨੂੰ ਖ਼ਾਸ ਤੌਰ ਉਤੇ ਧਿਆਨ ਵਿਚ ਰੱਖਿਆ ਗਿਆ ਹੈ। ਬੱਚਿਆਂ ਦੇ ਜੀਵਨ ਦੇ ਨੇੜੇ ਦੀ ਸ਼ਬਦਾਵਲੀ ਵਰਤੀ ਗਈ ਹੈ ਜੋ ਬੱਚਿਆਂ ਦੇ ਗਿਆਨ ਅਤੇ ਸ਼ਬਦ-ਭੰਡਾਰ ਵਿਚ ਹੋਰ ਵਾਧਾ ਕਰੇਗੀ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਤਿਆਰ ਕੀਤੇ ਜਾ ਰਹੇ ਸ਼ਬਦ-ਜੋੜ ਕੋਸ਼ ਦੇ ਅਨੁਸਾਰ ਸ਼ਬਦ-ਜੋੜ ਅਪਣਾਏ ਗਏ ਹਨ। ਵਿਸ਼ਿਆਂ ਦੀ ਚੋਣ ਵੇਲੇ ਇਸ ਗੱਲ ਦਾ ਧਿਆਨ ਰੱਖਿਆ ਗਿਆ ਹੈ ਕਿ ਉਹਨਾਂ ਤੋਂ ਬੱਚੇ ਨੈਤਿਕ ਗੁਣ ਗ੍ਰਹਿਣ ਕਰਨ ਅਤੇ ਉਹਨਾਂ ਦੇ ਅੰਦਰ ਆਪਣੇ ਦੇਸ, ਸਮਾਜਕ ਆਲੇ-ਦੁਆਲੇ ਅਤੇ ਕੁਦਰਤ ਲਈ ਪਿਆਰ ਦੀ ਭਾਵਨਾ ਪੈਦਾ ਹੋਵੇ। ਇਹਦੇ ਨਾਲ ਹੀ ਹਰ ਪਾਠ ਨੂੰ ਪੜ੍ਹਾਉਣ ਲਈ ਅਪਣਾਈਆਂ ਜਾ ਸਕਣ ਵਾਲੀਆਂ ਆਧੁਨਿਕ ਵਿਗਿਆਨਕ ਵਿਧੀਆਂ ਵੱਲ ਵੀ ਸੰਕੇਤ ਕੀਤੇ ਗਏ ਹਨ। ਇਹਨਾਂ ਗੱਲਾਂ ਕਰ ਕੇ ਇਹ ਪ੍ਰਵੇਸ਼ਿਕਾ ਵਿਲੱਖਣ ਹੈ।

ਸਾਨੂੰ ਆਸ ਹੈ ਕਿ **ਮਿਆਰੀ ਪੰਜਾਬੀ ਸਿੱਖਿਆ** ਦੀ ਪੜ੍ਹਾਈ ਪੂਰੀ ਕਰਨ ਪਿੱਛੋਂ ਬੱਚੇ ਛੇਵੀਂ ਜਮਾਤ ਦੀ ਪਾਠ-ਪੁਸਤਕ ਨੂੰ ਸਹਿਜੇ ਹੀ ਪੜ੍ਹਨ ਅਤੇ ਗ੍ਰਹਿਣ ਕਰਨ ਦੇ ਜੋਗ ਹੋ ਜਾਣਗੇ।

ਜਿਵੇਂ ਕਿ ਉੱਤੇ ਜ਼ਿਕਰ ਕੀਤਾ ਜਾ ਚੁੱਕਿਆ ਹੈ, ਹਰ ਪਾਠ ਦੇ ਅੰਤ ਵਿਚ ਅਧਿਆਪਨ-ਵਿਧੀਆਂ ਵੱਲ ਸੰਕੇਤ ਕੀਤਾ ਗਿਆ ਹੈ। ਹੇਠਾਂ ਅਸੀਂ ਕੁਝ ਉਹ ਅਧਿਆਪਨ-ਸੰਕੇਤ ਦੇ ਰਹੇ ਹਾਂ ਜਿਹੜੇ ਲਗਭਗ ਸਭਨਾਂ ਪਾਠਾਂ ਲਈ ਸਾਂਝੇ ਹਨ :

- ਬਹੁਤਾ ਕੰਮ ਬੱਚਿਆਂ ਤੋਂ ਕਰਵਾਓ ਜਾਂ ਉਹਨਾਂ ਦੀ ਮਦਦ ਨਾਲ ਕਰੋ।
- ਦੁਹਰਾਈ ਦੀ ਵਿਧੀ ਦੀ ਵੱਧ ਤੋਂ ਵੱਧ ਵਰਤੋਂ ਕਰੋ।
- ਹਰ ਪਾਠ ਵਿਚ ਦਿੱਤੇ ਸ਼ਬਦਾਂ ਵਰਗੇ ਹੋਰ ਸ਼ਬਦਾਂ ਦੀ ਰਚਨਾ ਕਰਵਾ ਕੇ ਸੰਬੰਧਿਤ ਲਗਾਂ, ਆਦਿ ਦਾ ਅਭਿਆਸ ਕਰਾਓ।

- ਖਾਲੀ ਥਾਂਵਾਂ ਵਿਚ ਅੱਖਰ ਭਰਵਾ ਕੇ ਸ਼ਬਦ ਪੂਰੇ ਕਰਨ ਦਾ ਅਭਿਆਸ ਕਰਾਓ, ਜਿਵੇਂ ਕ-ਮ=ਕ਼ਲਮ। ਇਸ ਵਿਧੀ ਦੀ ਵਰਤੋਂ ਹਰ ਪਾਠ ਵਿਚ ਕਰੋ। ਵਾਕਾਂ ਵਿਚਲੀਆਂ ਖ਼ਾਲੀ ਥਾਂਵਾਂ ਵਿਚ ਸ਼ਬਦ ਭਰ ਕੇ ਵਾਕ ਪੂਰੇ ਕਰਨ ਦਾ ਵੀ ਅਭਿਆਸ ਕਰਾਓ।
- ਬੋਰਡ ਉਤੇ ਸ਼ਬਦ ਲਿਖ ਕੇ ਸ਼ਬਦ-ਜੋੜ ਪੁੱਛੋ।
- ਪਹਿਲੇ ਪਾਠਾਂ ਵਿਚ ਸਿੱਖੇ ਹੋਏ ਸ਼ਬਦਾਂ ਵਿਚ ਲਗਾਂ ਜਾਂ ਅੱਖਰਾਂ ਦੀ ਤਬਦੀਲੀ ਕਰ ਕੇ ਅਗਲੇ ਪਾਠਾਂ ਵਿਚ ਨਵੇਂ ਸ਼ਬਦ ਬਣਵਾਓ, ਜਿਵੇਂ ਤੇਲ (ਪਾਠ 10), ਤ੍ਰੇਲ (ਪਾਠ 16)।
- ਹਰ ਪਾਠ ਵਿਚ ਅੱਖਰਾਂ ਦੀ ਪਛਾਣ ਦਾ ਕੰਮ ਨਾਲੋ-ਨਾਲ ਚਲਦਾ ਰਹੇਗਾ।
- ਹਰ ਨਵੇਂ ਪਾਠ ਵਿਚ ਆਈਆਂ ਪਿਛਲੇ ਪਾਠਾਂ ਵਾਲੀਆਂ ਲਗਾਂ ਦੇ ਉਚਾਰਨ ਦਾ ਅਭਿਆਸ ਵੀ ਕਰਾਉਣਾ ਹੈ।
- ਸ਼ੁੱਧ ਲਿਖਣ ਦਾ ਅਭਿਆਸ ਨਾਲੋ-ਨਾਲ ਹੁੰਦਾ ਰਹਿਣਾ ਚਾਹੀਦਾ ਹੈ। ਅਕਸਰ ਦੇਖਿਆ ਜਾਂਦਾ ਹੈ ਕਿ ਜੇ ਬੱਚਿਆਂ ਨੂੰ ਇਕ-ਦੂਜੇ ਦੀ ਲਿਖਾਈ ਰਲ-ਮਿਲ ਕੇ ਚੈੱਕ ਕਰਨ ਲਈ ਕਿਹਾ ਜਾਵੇ ਤਾਂ ਉਹ ਪੁੱਛਣਗੇ, "ਜੀ ਬਿੰਦੀ ਦੀ ਵੀ ਗ਼ਲਤੀ ਕੱਢਣੀ ਐ ?" ਉਹਨਾਂ ਨੂੰ ਸਮਝਾਓ ਕਿ ਗ਼ਲਤੀ ਗ਼ਲਤੀ ਹੈ ਭਾਵੇਂ ਉਹ ਵੱਡੀ ਹੋਵੇ ਭਾਵੇਂ ਛੋਟੀ। ਉਦਾਹਰਨਾਂ ਦੇ ਕੇ ਸਮਝਾਓ ਕਿ ਨਿੱਕੇ ਤੋਂ ਨਿੱਕਾ ਚਿੰਨ੍ਹ ਵੀ ਜੇ ਨਾ ਪਾਈਏ, ਤਾਂ ਅਰਥ ਦਾ ਅਨਰਥ ਹੋ ਜਾਂਦਾ ਹੈ, ਜਿਵੇਂ "ਤੂੰ ਹੁਣੇ ਸੌਂ ਲੈ", ਦੀ ਥਾਂ "ਤੂੰ ਹੁਣ ਸੋ ਲੈ" ਜਾਂ "ਅੱਧਾ ਘੰਟਾ ਕੰਮ ਕਰ " ਦੀ ਥਾਂ "ਅੱਧਾ ਘੰਟਾ ਕਮ ਕਰ।"
- ਹਿੰਦੀ ਵਾਂਗ 'ਵੱਡਾ ਊ', 'ਛੋਟਾ ਉ' ਅਤੇ 'ਵੱਡੀ ਈ', 'ਛੋਟੀ ਈ' ਨਾ ਦੱਸ ਕੇ ਇਹਨਾਂ ਦੇ ਉਚਾਰਨ ਸਮਝਾਓ। ਹਰੇਕ ਲਗ ਜਾਂ ਲਗਾਖਰ ਬਾਰੇ ਸਪੱਸ਼ਟ ਕਰੋ ਕਿ ਉਹਦੇ ਲੱਗਣ ਨਾਲ ਅੱਖਰ ਦੀ ਆਵਾਜ਼ ਕਿਹੋ ਜਿਹੀ ਹੋ ਜਾਂਦੀ ਹੈ।
- ਇਸ ਗੱਲੋਂ ਸੁਚੇਤ ਰਹਿਣ ਦੀ ਲੋੜ ਹੈ ਕਿ ਬੱਚੇ ਲਗਾਂ ਲਈ ਗੁਰਮੁਖੀ ਵਾਲੇ ਚਿੰਨ੍ਹ ਹੀ ਵਰਤਣ ਅਤੇ ਦੇਵਨਾਗਰੀ ਨਾਲ ਰਲਗੱਡ ਨਾ ਕਰਨ, ਜਿਵੇਂ ੇ, ੈ ਨਾਲ ਹੇਠਾਂ ਕੰਨਾ ਪਾਉਣਾ ਅਤੇ ਔਂਕੜ, ਦੁਲੈਂਕੜ ਲਈ ੁ, ੂ ਪਾਉਣਾ।

ਭਾਵੇਂ ਅਸੀਂ ਇਹ ਪ੍ਰਵੇਸ਼ਿਕਾ ਤੁਹਾਡੀਆਂ ਅਤੇ ਬੱਚਿਆਂ ਦੀਆਂ ਔਕੜਾਂ ਅਤੇ ਲੋੜਾਂ ਨੂੰ ਧਿਆਨ ਵਿਚ ਰੱਖ ਕੇ ਤਿਆਰ ਕਰਵਾਈ ਹੈ, ਫੇਰ ਵੀ ਇਹਦੇ ਵਿਚ ਹੋਰ ਬਿਹਤਰੀ ਦੀ ਗੁੰਜਾਇਸ਼ ਹੋ ਸਕਦੀ ਹੈ। ਜੇ ਤੁਸੀਂ ਉਸ ਗੁੰਜਾਇਸ਼ ਵੱਲ ਸਾਡਾ ਧਿਆਨ ਦੁਆ ਸਕੋ ਤਾਂ ਅਸੀਂ ਤੁਹਾਡੇ ਧੰਨਵਾਦੀ ਹੋਵਾਂਗੇ। ਤੁਹਾਡੇ ਸੁਝਾਵਾਂ ਦਾ ਅਸੀਂ ਸਵਾਗਤ ਕਰਾਂਗੇ।

—ਪ੍ਰਕਾਸ਼ਕ

ਪਾਠ ਇੱਕ

# ਪੈਂਤੀ (पैंती)

## ਗੁਰਮੁਖੀ ਲਿਪੀ (गुरमुखी लिपि)

| ਅੱਖਰ | ਅੱਖਰ ਦਾ ਨਾਂ | ਦੇਵਨਾਗਰੀ ਲਿਪੀ ਵਿਚ ਇਹਦੇ ਬਰਾਬਰ ਦੀ ਆਵਾਜ਼ ਵਾਲਾ ਅੱਖਰ |
|---|---|---|
| ੳ | ਊੜਾ (ऊड़ा) | — |
| ਅ | ਐੜਾ (ऐड़ा) | अ |
| ੲ | ਈੜੀ (ईड़ी) | — |
| ਸ | ਸੱਸਾ (सस्सा) | स |
| ਹ | ਹਾਹਾ (हाहा) | ह |
| ਕ | ਕੱਕਾ (कक्का) | क |
| ਖ | ਖੱਖਾ (खक्खा) | ख |
| ਗ | ਗੱਗਾ (गग्गा) | ग |
| ਘ | ਘੱਗਾ (घग्गा) | घ |
| ਙ | ਙਙਾ (ङङा) | ङ |
| ਚ | ਚੱਚਾ (चच्चा) | च |
| ਛ | ਛੱਛਾ (छच्छा) | छ |
| ਜ | ਜੱਜਾ (जज्जा) | ज |
| ਝ | ਝੱਜਾ (झज्झा) | झ |

| | | |
|---|---|---|
| ਞ | ਞਞਾ (ञञा) | ञ |
| ਟ | ਟੈਂਕਾ (टैंका) | ट |
| ਠ | ਠੱਠਾ (ठट्ठा) | ठ |
| ਡ | ਡੱਡਾ (डड्डा) | ड |
| ਢ | ਢੱਡਾ (ढड्डा) | ढ |
| ਣ | ਣਾਣਾ (णाणा) | ण |
| ਤ | ਤੱਤਾ (तत्ता) | त |
| ਥ | ਥੱਥਾ (थत्था) | थ |
| ਦ | ਦੱਦਾ (दद्दा) | द |
| ਧ | ਧੱਦਾ (धद्दा) | ध |
| ਨ | ਨੰਨਾ (नन्ना) | न |
| ਪ | ਪੱਪਾ (पप्पा) | प |
| ਫ | ਫੱਫਾ (फफ्फा) | फ |
| ਬ | ਬੱਬਾ (बब्बा) | ब |
| ਭ | ਭੱਬਾ (भब्बा) | भ |
| ਮ | ਮੰਮਾ (मम्मा) | म |
| ਯ | ਯਯਾ (यया) | य |
| ਰ | ਰਾਰਾ (रारा) | र |
| ਲ | ਲੱਲਾ (लल्ला) | ल |
| ਵ | ਵਾਵਾ (वावा) | व |
| ੜ | ੜਾੜਾ (ड़ाड़ा) | ड़ |
| ਸ਼ | ਸ਼ਸ਼ਾ (शशा) | श |
| ਖ਼ | ਖ਼ਖ਼ਾ (ख़ख़ा) | ख़ |
| ਗ਼ | ਗ਼ਗ਼ਾ (ग़ग़ा) | ग़ |
| ਜ਼ | ਜ਼ਜ਼ਾ (ज़ज़ा) | ज़ |
| ਫ਼ | ਫ਼ਫ਼ਾ (फ़फ़ा) | फ़ |

## ਪਾਠ ਦੋ

# ਪੈਂਤੀ (ਪੈਂਤੀ)

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |
| ਸ਼ | ਖ਼ | ਗ਼ | ਜ਼ | ਫ਼ |

**ਅਧਿਆਪਨ-ਸੰਕੇਤ** (ਪਾਠ 1 ਤੇ 2)

● ਗੁਰਮੁਖੀ ਅੱਖਰਾਂ ਦੀ ਸਰੂਪ ਅਤੇ ਆਵਾਜ਼ ਦੇ ਪੱਖੋਂ ਪਛਾਣ ਕਰਾਓ। ● ਦੱਸੋ ਕਿ ੳ ਤੇ ੲ ਦੀ ਵਰਤੋਂ ਲਗਾਂ ਤੋਂ ਬਿਨਾਂ ਨਹੀਂ ਹੁੰਦੀ। ● ਗੁਰਮੁਖੀ ਅਤੇ ਦੇਵਨਾਗਰੀ ਅੱਖਰਾਂ ਵਿਚਲੀ ਸਮਾਨਤਾ ਅਤੇ ਵੱਖਰਤਾ ਬਾਰੇ ਸੁਚੇਤ ਕਰੋ। ● ਰੋਜ਼ ਘੱਟੋ-ਘੱਟ ਪੰਜ ਅੱਖਰ ਬੋਰਡ ਉੱਤੇ ਲਿਖ ਕੇ ਅਤੇ ਬੱਚਿਆਂ ਤੋਂ ਲਿਖਵਾ ਕੇ ਉਹਨਾਂ ਦੀ ਬਣਤਰ ਦਾ ਗਿਆਨ ਕਰਾਓ। ਲੋੜ ਅਨੁਸਾਰ ਅੱਖਰਾਂ ਨੂੰ ਤੋੜ ਕੇ ਲਿਖਣ ਦੇ ਵਿਕਾਸ-ਕ੍ਰਮ ਵਿਚ ਲਿਖਣਾ ਸਿਖਾਓ, ਜਿਵੇਂ ¯, ᒣ, ᑐ, ਹ। ● ਬੋਰਡ ਉਤੇ ਪੈਂਤੀ ਲਿਖਦਿਆਂ ਵਿੱਚ-ਵਿੱਚ ਕੁਝ ਅੱਖਰਾਂ ਦੀ ਥਾਂ ਖ਼ਾਲੀ ਛੱਡ ਕੇ ਬੱਚਿਆਂ ਤੋਂ ਭਰਵਾਓ। ● ਪੈਂਤੀ ਵਿਚ ਅੱਖਰਾਂ ਨੂੰ ਅੱਗੇ-ਪਿੱਛੇ ਲਿਖ ਕੇ ਬੱਚਿਆਂ ਤੋਂ ਉਹਨਾਂ ਨੂੰ ਥਾਂ-ਸਿਰ ਲਿਖਵਾਓ।

ਪਾਠ ਤਿੰਨ

# ਭੁਲਾਵੇਂ ਅੱਖਰ (भुलावें अक्खर)

| | | | | | |
|---|---|---|---|---|---|
| ਹ | ਕ | ਲ | ਸ | ਪ | ੲ |
| ਮ | ਰ | ਨ | ਙ | ਚ | ਦ |
| ਵ | ਖ | ਅ | ੜ | ਣ | ਠ |
| ਘ | ਬ | ਗ | ਧ | ਛ | ਖ਼ |
| ਫ਼ | ਜ਼ | ਥ | ਝ | ੳ | ਤ |
| ਸ਼ | ਭ | ਞ | ਡ | ਯ | ਫ |
| ਟ | ਵ | ਜ | ਢ | ਗ਼ | ਣ |

**ਅਧਿਆਪਕ-ਸੰਕੇਤ**

● ਇਕ ਥਾਂ ਲਿਖਵਾਓ : (1) ਮਿਲਦੀਆਂ-ਜੁਲਦੀਆਂ ਸ਼ਕਲਾਂ ਵਾਲੇ ਅੱਖਰ, ਜਿਵੇਂ ਤ ਭ ਙ ਡ; (2) ਇੱਕੋ ਵਰਗ ਦੇ ਅੱਖਰ, ਜਿਵੇਂ ਕਵਰਗ, ਚਵਰਗ, ਆਦਿ ; (3) ਨਾਸਕੀ ਅੱਖਰ, ਜਿਵੇਂ ਙ, ਮ, ਆਦਿ । ● ਇਕ ਅੱਖਰ ਵਿਚ ਤਬਦੀਲੀ ਕਰ ਕੇ ਦੂਜਾ ਅੱਖਰ ਲਿਖਵਾਓ, ਜਿਵੇਂ ਪ ਤੋਂ ਖ, ਖ ਤੋਂ ਥ, ਆਦਿ ।

ਪਾਠ ਚਾਰ

# ਮੁਕਤਾ (ਮੁਕਤਾ)

(ਇਹਦੇ ਲਈ ਕੋਈ ਚਿੰਨ੍ਹ ਨਹੀਂ ਹੁੰਦਾ)

**ਜ ਲ ਜਲ, ਭ ਰ ਭਰ, ਖ਼ ਤ ਖ਼ਤ, ਘ ਰ ਘਰ, ਸ਼ ਕ ਲ ਸ਼ਕਲ, ਕ ਲ ਮ ਕਲਮ, ਪ ਕ ੜ ਪਕੜ, ਸ਼ ਲ ਗ ਮ ਸ਼ਲਗਮ, ਸ ਰ ਕ ਸ ਸਰਕਸ, ਬਣ, ਮਨ, ਧੜ, ਕਰ, ਤਰ, ਰਥ, ਫਲ, ਬਲ, ਮਦਦ, ਅਸਰ, ਹਰਨ, ਗਰਮ, ਰਬੜ, ਖ਼ਤਮ, ਬਰਤਨ, ਕਸਰਤ, ਦਫ਼ਤਰ, ਅਦਰਕ, ਪਲਸਤਰ।**

ਜਲ ਭਰ। ਜਲ ਗਰਮ ਕਰ। ਬਰਤਨ ਫੜ। ਗਰਮ ਜਲ ਭਰ। ਗਰਮ ਜਲ ਛਕ। ਸਬਰ ਕਰ। ਅਦਰਕ ਕਤਰ। ਮਦਦ ਕਰ। ਸਮਝ ਵਰਤ। ਚਤਰ ਬਣ। ਕਸਰਤ ਕਰ।

**ਅਧਿਆਪਨ-ਸੰਕੇਤ**

● ਇਹ ਪਾਠ ਪੜ੍ਹਾਉਂਦਿਆਂ ਦੱਸੋ ਕਿ ਅੱਖਰਾਂ ਦੇ ਮਿਲਣ ਨਾਲ ਸ਼ਬਦ ਬਣਦੇ ਹਨ। ਹਰ ਸ਼ਬਦ ਦਾ ਕੋਈ-ਨਾ-ਕੋਈ ਅਰਥ ਜ਼ਰੂਰ ਹੁੰਦਾ ਹੈ। ਇਹ ਗੱਲ ਇਸ ਲਈ ਦੱਸਣੀ ਜ਼ਰੂਰੀ ਹੈ ਤਾਂ ਜੋ ਬੱਚੇ ਉਂਜ ਹੀ ਅੱਖਰ ਜੋੜ ਕੇ 'ਸ਼ਬਦ' ਨਾ ਬਣਾਉਣ ਲੱਗ ਪੈਣ, ਜਿਵੇਂ ਯਥ, ਹਪ, ਆਦਿ। ● ਇਹ ਗਿਆਨ ਕਰਾਓ ਕਿ ਸ਼ਬਦਾਂ ਨੂੰ ਕਿਸੇ ਤਰਤੀਬ ਵਿਚ ਲਿਖਣ ਨਾਲ ਕੋਈ ਵਾਕ ਬਣਦਾ ਹੈ। ● ਦਿੱਤੇ ਹੋਏ ਸ਼ਬਦਾਂ ਵਿਚ ਅੱਖਰ ਘਟਾਉਣ-ਵਧਾਉਣ ਨਾਲ ਪੈਣ ਵਾਲੇ ਫ਼ਰਕ ਤੋਂ ਜਾਣੂ ਕਰਾਓ, ਜਿਵੇਂ ਕਸਰਤ—ਤ=ਕਸਰ, ਖ਼ਤਮ—ਮ=ਖ਼ਤ, ਕਰ+ਮ=ਕਰਮ, ਆਦਿ। ● ਪਾਠ ਵਿਚ ਆਏ ਸ਼ ਤੇ ਖ਼ ਅੱਖਰਾਂ ਦੇ ਉਚਾਰਨ ਦਾ ਸ ਤੇ ਖ ਨਾਲ ਤੁਲਨਾ ਕਰ ਕੇ ਅਭਿਆਸ ਕਰਾਓ।

ਪਾਠ ਪੰਜ

# ਕੰਨਾ (कन्ना)

## ਆ (आ) = ਾ

**ਆਟਾ, ਸਾਰਾ, ਤਾਰਾ, ਰਾਧਾ, ਪਾਲਾ, ਚਲਾ, ਹਾਰ, ਆਰਾਮ, ਬਸਤਾ, ਆਦਤ, ਕਾਗ਼ਜ਼, ਚਰਖਾ, ਗਮਲਾ, ਘਰਬਾਰ, ਪਰਵਾਰ, ਟਮਾਟਰ, ਅਨਜਾਣ, ਘਰਵਾਲਾ, ਪਾਠ, ਸਾਲ, ਝਗੜਾ, ਛਾਨਣਾ, ਫ਼ਸਾਦ, ਸਾਫ਼, ਖ਼ਾਸ।**

ਕਾਕਾ, ਆਰਾਮ ਕਰ। ਆਟਾ ਖ਼ਰਾਬ ਨਾ ਕਰ। ਫ਼ਸਾਦ ਨਾ ਕਰ। ਸਭ ਦਾ ਭਲਾ ਕਰ। ਟਮਾਟਰ ਖਾ। ਬਸਤਾ ਫੜ। ਪਾਠ ਯਾਦ ਕਰ। ਕਮਲਾ, ਮਰਤਬਾਨ ਸਾਫ਼ ਕਰ। ਅਚਾਰ ਪਾ।

### ਅਧਿਆਪਨ-ਸੰਕੇਤ

• ਾ ਦੀ ਬਣਤਰ ਬਾਰੇ ਖ਼ਾਸ ਤੌਰ ਉੱਤੇ ਦੱਸੋ ਕਿ ਇਹਦੀ ਲੰਬਾਈ ਅੱਖਰ ਨਾਲੋਂ ਅੱਧੀ ਹੁੰਦੀ ਹੈ। ਦੇਵਨਾਗਰੀ ਦੇ ਚਿੰਨ੍ਹ ਵਾਂਗ ਪੂਰਾ ਪਾ ਦੇਣ ਨਾਲ 'ਸਾਰਾ' ਦੀ ਥਾਂ 'ਸਾਗ' ਜਾਂ 'ਰਾਮ' ਦੀ ਥਾਂ 'ਗਮ' ਬਣ ਜਾਵੇਗਾ। ਇਸੇ ਤਰ੍ਹਾਂ ਲੰਮਾ ਕੰਨਾ ਪਾਉਣ ਨਾਲ ਬਦਲ ਜਾਣ ਵਾਲੇ ਹੋਰ ਸ਼ਬਦਾਂ ਦੀਆਂ ਉਦਾਹਰਨਾਂ ਦਿਓ। • ਦਿੱਤੇ ਹੋਏ ਸ਼ਬਦਾਂ ਵਿਚ ਅੱਖਰ ਜਾਂ ਲਗਾਂ ਘਟਾਉਣ-ਵਧਾਉਣ ਨਾਲ ਪੈਣ ਵਾਲੇ ਫ਼ਰਕ ਸਮਝਾਓ, ਜਿਵੇਂ ਆਰਾਮ—ਆ=ਰਾਮ, ਝਗੜਾ—ਝ=ਗੜਾ, ਘਰਬਾਰ—ਬਾਰ=ਘਰ, ਸਾਲ+ਾ=ਸਾਲਾ, ਕ+ਤਾਰ=ਕਤਾਰ, ਆਦਿ। • ਇਸ ਪਾਠ ਵਿਚ ਆਏ ਗ਼ ਜ਼ ਫ਼ ਅੱਖਰਾਂ ਦਾ ਉਚਾਰਨ ਗ ਜ ਫ ਅੱਖਰਾਂ ਦੀ ਤੁਲਨਾ ਵਿਚ ਸਿਖਾਓ।

ਪਾਠ ਛੇ

# ਸਿਹਾਰੀ (ਸਿਹਾਰੀ)

# ਇ (ਙ) = ਿ

ਇਸ, ਦਿਲ, ਸਿਰਕਾ, ਸਿਰ, ਸ਼ਹਿਰ, ਨਹਿਰ, ਰਹਿਣਾ, ਮਿਲਿਆ, ਜਿਲਦ, ਖ਼ਿਆਲ, ਮਿਰਚ, ਦਿਨ, ਗਿਣ, ਗਿਆ, ਸਹਿਣਾ, ਰਿੜਕਣਾ, ਇਸ਼ਤਿਹਾਰ, ਚਿੜਚਿੜਾ, ਛਿੜਕਣਾ, ਆਇਆ, ਕਿਰਾਇਆ, ਲਿਖਿਆ, ਕਿਤਾਬ, ਇਰਾਦਾ।

ਰਿਕਸ਼ਾ ਲਿਆ। ਕਿਰਾਇਆ ਭਰ। ਰਾਮ ਨਾਲ ਬਜ਼ਾਰ ਜਾ। ਚਿਰ ਨਾ ਲਾ। ਕਿਤਾਬ ਲਿਆ। ਜਿਲਦ ਖ਼ਰਾਬ ਨਾ ਕਰ। ਕਾਕਾ ਆਇਆ। ਇਸ਼ਤਿਹਾਰ ਲਿਆਇਆ। ਇਸ਼ਤਿਹਾਰ ਨਾ ਪਾੜ।

**ਅਧਿਆਪਨ-ਸੰਕੇਤ**

● ਹਿੰਦੀ ਦੇ ਪ੍ਰਭਾਵ ਸਦਕਾ ਅਕਸਰ ਦੇਖਿਆ ਜਾਂਦਾ ਹੈ ਕਿ ਵੱਡੀਆਂ ਜਮਾਤਾਂ ਵਿਚ ਜਾ ਕੇ ਵੀ ਪੰਜਾਬੀ ਦੇ ਵਿਦਿਆਰਥੀ 'ਇਹ' ਨੂੰ 'ਈਹ' ਅਤੇ 'ਕਿ' ਨੂੰ 'ਕੀ' ਉਚਾਰਦੇ ਹਨ। ਇਹਦਾ ਕਾਰਨ ਇਹ ਹੈ ਕਿ ਉਹਨਾਂ ਨੂੰ 'ਇ' ਤੇ 'ਈ' ਦੀ ਆਵਾਜ਼ ਦਾ ਫ਼ਰਕ ਨਾ ਸਮਝਾ ਕੇ 'ਛੋਟੀ ਈ' ਤੇ 'ਵੱਡੀ ਈ' ਹੀ ਦੱਸਿਆ ਜਾਂਦਾ ਹੈ। ਇਸ ਨਾਲ ਬੱਚੇ ਇਸ ਭੁਲੇਖੇ ਦਾ ਸ਼ਿਕਾਰ ਹੁੰਦੇ ਹਨ ਕਿ ਸਿਹਾਰੀ ਤੇ ਬਿਹਾਰੀ ਦੋਵੇਂ ਹੀ 'ਈ' ਹਨ। ਇਸ ਭੁਲੇਖੇ ਵਿੱਚੋਂ ਬੱਚਿਆਂ ਨੂੰ ਕੱਢਣਾ ਹੈ ਤੇ ਵਾਰ-ਵਾਰ ਉਚਾਰਨ ਨਾਲ 'ਿ' ਦੀ ਆਵਾਜ਼ ਬਾਰੇ ਸਮਝਾਉਣਾ ਹੈ। ਇਹੀ ਗੱਲ ਬਿਹਾਰੀ (ੀ) ਵਾਲਾ ਪਾਠ ਪੜ੍ਹਾਉਣ ਵੇਲੇ ਵੀ ਧਿਆਨ ਵਿਚ ਰੱਖਣੀ ਹੈ।

# ਬਿਹਾਰੀ (ਬਿਹਾਰੀ)

# ਈ (ਈ) = ੀ

ਈਦ, ਖੀਰ, ਵੀਰ, ਕੀੜੀ, ਦੀਵਾ, ਕਵੀ, ਰਵੀ, ਪਾਣੀ, ਹਾਥੀ, ਕਾਲੀ, ਨੀਲੀ, ਬੀਬੀ, ਮਾਮੀ ਜੀ, ਪਿਤਾ ਜੀ, ਲੜਕੀ, ਭਾਰਤੀ ਜ਼ਨਾਨੀ, ਸਿਆਹੀ, ਦਿਵਾਲੀ, ਤੀਰ-ਕਮਾਨ, ਖਿੜਕੀ, ਈਸ਼ਵਰ, ਈਸਾ-ਮਸੀਹ, ਪਾਕਿਸਤਾਨੀ, ਸਰਕਾਰੀ।

ਮਾਸੀ ਆਈ। ਮਾਸੀ ਜੀ ਦੀ ਲੜਕੀ ਵੀ ਆਈ। ਮਾਸੀ ਤਾਜ਼ੀ ਸਬਜ਼ੀ ਲਿਆਈ। ਲੜਕੀ ਸਿਆਹੀ ਲਿਆਈ। ਲੜਕੀ ਪਿਤਾ ਜੀ ਲਈ ਸਿਆਹੀ ਲਿਆਈ। ਵੀਰ ਆ। ਦਵਾਤ ਵਿਚ ਸਿਆਹੀ ਪਾ। ਸਿਆਹੀ ਵਿਚ ਪਾਣੀ ਪਾ। ਅਰਜ਼ੀ ਲਿਖ। ਤੀਰ ਨਾਲ ਜੀਵ ਨਾ ਮਾਰ। ਦਿਵਾਲੀ ਮਨਾ। ਈਦ ਵੀ ਮਨਾ। ਖੀਰ ਖਾ।

**ਅਧਿਆਪਨ-ਸੰਕੇਤ**

● ਕਿਉਂਕਿ ਦੇਵਨਾਗਰੀ ਵਿਚ ਬੱਚਿਆਂ ਨੇ रवि, कवि, सरिया, ਆਦਿ ਿ ਨਾਲ ਪੜ੍ਹਿਆ ਹੈ, ਇਸ ਲਈ ਉਹ ਗੁਰਮੁਖੀ ਵਿਚ ਅਜਿਹੇ ਉਚਾਰਨ ਵਾਲੇ ਸ਼ਬਦਾਂ ਵਿਚ ੀ ਦੀ ਥਾਂ ਿ ਵਰਤਦੇ ਹਨ ਜਿਵੇਂ ਰਵਿ, ਕਵਿ, ਸਹਿਆ, ਆਦਿ। ਇਸ ਗੱਲੋਂ ਸੁਚੇਤ ਰਹਿਣ ਦੀ ਲੋੜ ਹੈ। ਇਸ ਸੰਬੰਧ ਵਿਚ ਅਧਿਆਪਕ ਨੂੰ ਦੇਵਨਾਗਰੀ ਅਤੇ ਗੁਰਮੁਖੀ ਵਿਚ ਲਿਖਣ ਦਾ ਇਹ ਫ਼ਰਕ ਧਿਆਨ ਵਿਚ ਰੱਖਣਾ ਚਾਹੀਦਾ ਹੈ: **या**=ਇਆ ਅਤੇ **ईया**=ਈਆ। ਜਿਵੇਂ **आया**=ਆਇਆ ਅਤੇ **सरिया**=ਸਰੀਆ।

ਪਾਠ ਅੱਠ

# ਔਂਕੜ (ਔਂਕੜ)

# ਉ (ਤ) = ੁ

ਗੁੜ, ਪੁੜੀ, ਸੁਰ, ਗੁਲਾਬ, ਉਦਾਸ, ਚੁਸਤ, ਕੁਲਫੀ, ਤੁਰਪਾ, ਸੁਰਮਾ, ਟੁਕੜਾ, ਜੁਰਾਬ, ਜੁਲਾਈ, ਕੁੜਤਾ, ਤੁਰਨਾ, ਮੁੜਿਆ, ਉਸਤਾਦ, ਬਹੁਤ, ਬੁਲਬੁਲ, ਜੁਆਈ, ਬੁਰਮਟ, ਬੁਰਕਾ, ਮੁਸਲਮਾਨ, ਕੁਰਾਨ, ਕੁਕੜੀ, ਸੁਸ਼ਮਾ।

ਗੁਲਾਬ ਖਿੜਿਆ ਸੀ। ਬੁਲਬੁਲ ਗਾ ਰਹੀ ਸੀ। ਕੁਕੜੀ ਕੁੜ-ਕੁੜ ਕਰਦੀ ਸੀ। ਬੁਲਬੁਲ ਦੀ ਆਵਾਜ਼ ਪਿਆਰੀ ਸੀ। ਸੁਸ਼ਮਾ ਕੁਕੜੀ ਲਈ ਦਾਣਾ ਖਿਲਾਰ ਰਹੀ ਸੀ। ਕੁਕੜੀ ਦਾਣਾ ਚੁਗ ਰਹੀ ਸੀ। ਸੁਸ਼ਮਾ ਖ਼ੁਸ਼ ਸੀ।

ਸੁਸ਼ਮਾ ਉਸਤਾਦ ਜੀ ਦਾ ਆਦਰ ਕਰਦੀ ਸੀ। ਉਹ ਬੜੀ ਚੁਸਤ ਕੁੜੀ ਸੀ। ਉਹ ਉਸਤਾਦ ਜੀ ਲਈ ਗੁੜ ਲਿਆਈ। ਕੁਝ ਗੁੜ ਆਪ ਖਾ ਗਈ। ਗੁੜ ਥੁੜ ਗਿਆ। ਹੁਣ ਸੁਸ਼ਮਾ ਉਦਾਸ ਸੀ।

**ਅਧਿਆਪਨ-ਸੰਕੇਤ**

● ਜਿਵੇਂ ਪਾਠ 6 ਵਿਚ ਦੱਸਿਆ ਗਿਆ ਹੈ, ਇੱਥੇ ਵੀ 'ਛੋਟੇ ਉ', 'ਵੱਡੇ ਉ', ਦੀ ਥਾਂ ਸਿਰਫ਼ 'ਉ' (ਔਂਕੜ) ਦੀ ਧੁਨੀ ਉੱਤੇ ਜ਼ੋਰ ਦੇਣਾ ਹੈ ਤੇ ਦੁਹਰਾ ਕੇ ਉਚਾਰਨ ਸਖਾਉਣਾ ਹੈ। ● ਸ਼ਬਦਾਂ ਵਿਚੋਂ ਲਗਾਂ ਜਾਂ ਅੱਖਰਾਂ ਨੂੰ ਘਟਾਉਣ-ਵਧਾਉਣ ਨਾਲ ਅਰਥਾਂ ਵਿਚ ਪੈਣ ਵਾਲੇ ਫ਼ਰਕ ਤੋਂ ਜਾਣੂ ਕਰਾਓ ਤੇ ਸ਼ਬਦ-ਬਣਤਰ ਦਾ ਅਭਿਆਸ ਕਰਾਓ, ਜਿਵੇਂ ਕੁਕੜੀ—ਕੁ=ਕੜੀ, ਤੁਰਨਾ—ਨਾ=ਤੁਰ, ਕ+ਵੀ=ਕਵੀ, ਆਦਿ।

ਪਾਠ ਨੌਂ

# ਦੁਲੈਂਕੜੇ (ਦੁਲੈਂਕੜੇ)

# ੂ (ਊ) = ੂ

ਊਠ, ਜੂਨ, ਪੂੜਾ, ਦੂਰ, ਜੂੜਾ, ਲੂਣ, ਚਾਲੂ, ਆਲੂ, ਮੂਲੀ, ਭੂਆ, ਕਤੂਰਾ, ਸਕੂਲ, ਚੂਰਨ, ਸੂਰਤ, ਮੂਰਖ, ਤੂਨਾ, ਸੂਰਜ, ਕਬੂਤਰ, ਹਕੂਮਤ, ਛੂਤਛਾਤ, ਧੂਮਧਾਮ, ਖ਼ਰਬੂਜ਼ਾ, ਪਤਲੂਨ, ਹਨੂਮਾਨ।

ਸੂਰਜ ਨਿਕਲ ਆਇਆ। ਸਕੂਲ ਦੀ ਤਿਆਰੀ ਕਰ। ਬੂਟ ਪਾਲਿਸ਼ ਕਰ। ਆਪਣੀ ਸੂਰਤ ਠੀਕ ਕਰ। ਚਾਕੂ ਨਾਲ ਮੂਲੀ ਚੀਰ। ਆਲੂ ਵੀ ਚੀਰ। ਬਹੁਤਾ ਲੂਣ ਨਾ ਪਾ। ਪੂੜੀ ਖਾ। ਖ਼ਰਬੂਜ਼ਾ ਖਾ। ਸਕੂਲ ਜਾ। ਸਕੂਲ ਦਾ ਵਕਤ ਨਾ ਗੁਆ।

**ਅਧਿਆਪਨ-ਸੰਕੇਤ**

● ਜਿਵੇਂ ਪਾਠ 6 ਤੇ 8 ਵਿਚ ਦੱਸਿਆ ਗਿਆ ਹੈ, ਦੁਲੈਂਕੜੇ ਦੀ ਆਵਾਜ਼ ਸਮਝਾਓ ● ਕੁਝ ਸ਼ਬਦਾਂ ਵਿਚ ਔਂਕੜ ਦੀ ਥਾਂ ਦੁਲੈਂਕੜੇ ਲਾ ਕੇ ਹੋਣ ਵਾਲੀ ਤਬਦੀਲੀ ਬਾਰੇ ਸਮਝਾਓ ਅਤੇ ਦੋਵਾਂ ਲਗਾਂ ਦੇ ਉਚਾਰਨ ਵਿਚਲਾ ਫ਼ਰਕ ਸਮਝਾਓ, ਜਿਵੇਂ ਸੁਰਮਾ ਤੇ ਸੂਰਮਾ, ਸੁਰ ਤੇ ਸੂਰ, ਪੁੜੀ ਤੇ ਪੂੜੀ, ਆਦਿ। ਇਸੇ ਤਰ੍ਹਾਂ ਦੇ ਹੋਰ ਸ਼ਬਦ ਲੱਭ ਕੇ ਅਭਿਆਸ ਕਰਾਓ। ● ੜ, ਤ, ਭ ਤੇ ਡ ਦੀ ਬਣਤਰ ਵੱਲ ਉਚੇਚਾ ਧਿਆਨ ਦਿਵਾਓ।

ਪਾਠ ਦਸ

# ਲਾਂ (ਲਾਂ)

# ਏ (ਏ) = ੇ

ਮੇਰੇ, ਤੇਰੇ, ਸਾੜ੍ਹੇ, ਚੇਨ, ਮੇਥੀ, ਢੇਰੀ, ਤੇਲ, ਟੇਪ, ਸ਼ੇਰ, ਮੇਲ, ਮੇਲਾ, ਸੇਬ, ਕੇਲਾ, ਗੇਟ, ਛੇਕ, ਘੇਰਾ, ਟੇਢੀ, ਬੇਰੀ, ਰੇਲ, ਪੇੜੇ, ਆਏ, ਰੇਤਾ, ਏਕਤਾ, ਹਮੇਸ਼ਾ, ਬਾਸਤੇ, ਲੜਕੇ, ਫੇਫੜੇ, ਵੇਲਣਾ, ਸਵੇਰਾ, ਸਲੇਟੀ, ਤੁਹਾਡੇ, ਉਪਦੇਸ਼, ਉਸਤਰੇ, ਠੇਕੇਦਾਰ, ਸੇਵਾਦਾਰ, ਹੇਰਾਫੇਰੀ, ਪੇਚਕਸ, ਦੇਸਭਗਤ।

ਏਧਰ ਗੇੜੇ ਨਾ ਮਾਰ। ਮੇਰੇ ਨਾਲ ਆ। ਦੇਖ, ਚੇਲਾ 'ਤੇ ਸਾਧੂ ਫੜੇ ਗਏ। ਉਹ ਜਨਤਾ ਨਾਲ ਹੇਰਾਫੇਰੀ ਕਰਦੇ ਸਨ। ਉਹ ਪੁਲਿਸ ਨੇ ਘੇਰ ਲਏ। ਹੇਰਾਫੇਰੀ ਨਾ ਕਰ। ਕਿਸੇ ਨਾਲ ਛੇੜਛਾੜ ਨਾ ਕਰ। ਝਗੜੇ ਖ਼ਤਮ ਕਰ। ਦੇਸਭਗਤ ਬਣ। ਸੁਖ ਮਿਲੇਗਾ।

**ਅਧਿਆਪਨ-ਸੰਕੇਤ**

● ਪਿਛਲੇ ਪਾਠਾਂ ਵਿਚ ਪੜ੍ਹੇ ਹੋਏ ਅਜਿਹੇ ਸ਼ਬਦ ਬੋਰਡ ਉਤੇ ਲਿਖੋ ਜਿਨ੍ਹਾਂ ਵਿਚ ਲਾਂ ਲਾਉਣ ਨਾਲ ਨਵਾਂ ਸ਼ਬਦ ਬਣ ਜਾਂਦਾ ਹੋਵੇ, ਜਿਵੇਂ ਘਰ ਤੋਂ ਘੇਰ ਜਾਂ ਘੇਰੇ, ਭਰ ਤੋਂ ਭਰੇ, ਝਗੜ ਤੋਂ ਝਗੜੇ, ਗਿਣ ਤੋਂ ਗਿਣੇ। ਨਵੇਂ ਸ਼ਬਦ ਬੱਚਿਆਂ ਦੀ ਮਦਦ ਨਾਲ ਬਣਾਓ। ● ਸ, ਸ਼ ਤੇ ਛ ਅੱਖਰਾਂ ਵਾਲੇ ਸ਼ਬਦਾਂ ਦਾ ਅੱਗੜ-ਪਿੱਛੜ ਉਚਾਰਨ ਕਰ ਕੇ ਉਚਾਰਨ ਦਾ ਫ਼ਰਕ ਸਮਝਾਓ।

ਪਾਠ ਗਿਆਰਾਂ

# ਦੁਲਾਵਾਂ (ਫੁਲਾਵਾਂ)

## ਐ (ਏ) = ੈ

**ਸੈਰ, ਮੈਚ, ਮੈਲ, ਮੈਲਾ, ਮੈਨਾ, ਚੈਨ, ਪੈੜ, ਸੈਨਾ, ਮੈਦਾ, ਤੈੜਾ, ਪੈਦਾ, ਪੈਰ, ਬੈਠੇ, ਭੈਣ ਜੀ, ਐਨਕ, ਪੈਡਲ, ਹੈਰਾਨ, ਮੈਦਾਨ, ਸਫ਼ੈਦ, ਬਲੈਕ, ਅਪਰੈਲ, ਐਤਵਾਰ, [illegible] ।**

ਸਵੇਰੇ ਛੇਤੀ ਜਾਗ । ਸੈਰ ਕਰਨ ਜਾ । ਘਾਹ ਦੇ ਮੈਦਾਨ ਵਿਚ ਪੈਦਲ ਤੁਰ । ਪੈਰ ਮੈਲੇ ਨਾ ਕਰ । ਨਹਾ ਕੇ ਸਰੀਰ ਦੀ ਮੈਲ ਲਾਹ । ਚੁਸਤੀ ਪੈਦਾ ਕਰ । ਫੇਰ ਕਿਤਾਬ ਲੈ ਕੇ ਬੈਠ । ਭੈਣ ਜੀ ਦੇ ਨਾਲ ਬੈਠ । ਭੈਣ ਜੀ ਨੇ ਐਨਕ ਲਾਈ ਹੈ । ਉਹ ਬੈਠੇ ਅਖ਼ਬਾਰ ਦੇਖ ਰਹੇ ਹਨ । ਚੈਨ ਨਾਲ ਬੈਠ ਕੇ ਕਿਤਾਬ ਯਾਦ ਕਰ ।

**ਅਧਿਆਪਨ-ਸੰਕੇਤ**

● ਪਾਠ 10 ਵਿਚੋਂ ਕੁਝ ਸ਼ਬਦ ਲੈ ਕੇ, ਉਹਨਾਂ ਵਿਚ ਲਾਂ ਦੀ ਥਾਂ ਦੁਲਾਂਵਾਂ ਵਰਤਣ ਨਾਲ ਪੈਣ ਵਾਲਾ ਫ਼ਰਕ ਸਮਝਾਓ, ਜਿਵੇਂ ਮੇਲਾ ਤੋਂ ਮੈਲਾ, ਚੇਨ ਤੋਂ ਚੈਨ, ਆਦਿ ਇਸੇ ਤਰ੍ਹਾਂ ਦੇ ਹੋਰ ਸ਼ਬਦ ਬਣਾਓ । ● ਭ ਤੇ ਪ ਵਾਲੇ ਸ਼ਬਦਾਂ ਦੇ ਉਚਾਰਨ ਦਾ ਵਧੇ ਅਭਿਆਸ ਕਰਾਓ । ਸ਼ਬਦਾਂ ਵਿਚੋਂ ੜ, ਭ, 'ੜ, ਡ ਅੱਖਰਾਂ ਨੂੰ ਛਾਂਟ ਕੇ ਅੱ ਲਿਖਵਾਓ ।

ਪਾਠ ਬਾਰਾਂ

# ਹੋੜਾ (ਹੋੜ਼ਾ)

# ੳ (ਓ) = ੋ

**ਸ਼ੋਰ, ਮੋਰ, ਤੋਤਾ, ਮੋਟਾ, ਗੋਰਾ, ਲੋਕ, ਹੋਰ, ਜੋਸ਼, ਓਮ, ਢੋਲ, ਗੋਲ, ਪੋਲਾ, ਜੋੜ, ਧੋਖਾ, ਓਹਲਾ, ਗੋਪਾਲ, ਧੋਬਣ, ਮੋਟਰ, ਓਪਰਾ, ਟਕੋਰ, ਡਬਲ-ਰੋਟੀ, ਗੋਇਲ, ਪੜੋਸੀ, ਰੇਡੀਓ, ਸੋਮਵਾਰ, ਗੋਲ-ਮੋਲ, ਡਰਪੋਕ, ਕਮਜ਼ੋਰ।**

ਸ਼ੋਰ ਕਰਨਾ ਮਾੜਾ ਹੈ। ਸ਼ੋਰ ਰੋਗੀ ਲਈ ਵੀ ਮਾੜਾ ਹੈ। ਸ਼ੋਰ ਵਿਦਿਆਰਥੀ ਲਈ ਵੀ ਮਾੜਾ ਹੈ। ਸ਼ੋਰ ਦਿਮਾਗ਼ ਲਈ ਬੋਝ ਹੈ। ਮੋਟਰ ਅਤੇ ਕਾਰਖ਼ਾਨੇ ਦਾ ਖੜਕਾ ਸ਼ੋਰ ਹੈ। ਸ਼ੋਰ ਰੋਕੋ! ਰੇਡੀਓ ਦੀ ਆਵਾਜ਼ ਨਾ ਵਧਾਓ! ਰੋਗੀ ਦਾ ਖ਼ਿਆਲ ਕਰੋ। ਪੜੋਸੀ ਦਾ ਖ਼ਿਆਲ ਕਰੋ।

ਬਾਗ਼ ਦੀ ਸੈਰ ਕਰੋ। ਕੋਇਲ ਦਾ ਗੀਤ ਸੁਣੋ। ਤੋਤੇ ਦੀ ਬੋਲੀ ਸਮਝੋ। ਮੋਰ ਦੀ ਆਵਾਜ਼ ਸੁਣੋ। ਕੀ ਤੋਤੇ, ਮੋਰ ਅਤੇ ਕੋਇਲ ਦੀ ਆਵਾਜ਼ ਵੀ ਸ਼ੋਰ ਹੈ ?

**ਅਧਿਆਪਨ-ਸੰਕੇਤ**

● ਮੁਕਤੇ ਵਾਲੇ ਸ਼ਬਦ ਬੋਰਡ ਉੱਤੇ ਲਿਖ ਕੇ ਬੱਚਿਆਂ ਨੂੰ ਆਖੋ ਕਿ ਉਹ ਹੋੜਾ ਦੀ ਵਰਤੋਂ ਕਰ ਕੇ ਸ਼ਬਦਾਂ ਵਿਚ ਤਬਦੀਲੀ ਕਰਨ, ਜਿਵੇਂ 'ਮਟਰ' ਤੋਂ 'ਮੋਟਰ', 'ਜੜ' ਤੋਂ 'ਜੋੜ', ਆਦਿ। ● ਬੱਚਿਆਂ ਦੇ ਮਨ ਵਿਚ ਸ਼ੋਰ ਦੇ ਵਿਰੁੱਧ ਭਾਵਨਾ ਪੈਦਾ ਕਰੋ, ਦੱਸੋ ਕਿ ਕੁਦਰਤੀ ਆਵਾਜ਼ਾਂ ਸ਼ੋਰ ਨਹੀਂ ਹੁੰਦੀਆਂ। ਕੁਦਰਤ ਵਿਚ ਸ਼ਾਂਤੀ ਹੈ। ਕੁਦ਼ਰਤ ਵਿਚ ਆਨੰਦ ਹੈ।

ਪਾਠ ਤੇਰਾਂ

# ਕਨੌੜਾ (ਕਨੌੜਾ)

## ਔ (ਔ) = ੌ

ਸੌ, ਸੌਖਾ, ਦੌੜ, ਕੌਣ, ਪੌੜੀ, ਕੌੜੀ, ਕੌੜਾ, ਕੌਲੀ, ਰੌਲ, ਚੌੜਾ, ਚੌੜੀ, ਫ਼ੌਜ, ਧੌਣ, ਮੌਜ, ਮੌਜੀ, ਔਰਤ, ਪਕੌੜਾ, ਔਗਣ, ਹਥੌੜਾ, ਹਥੌੜੀ, ਨੌਕਰੀ, ਕੌਸ਼ਲ, ਖਿਡੌਣੇ, ਮਖ਼ੌਲ, ਨੌਜਵਾਨ, ਚੌਕੀਦਾਰ ।

ਔਰਤ ਦਾ ਆਦਰ ਕਰੋ। ਓਪਰੇ ਨਾਲ ਮਖ਼ੌਲ ਨਾ ਕਰੋ। ਕਿਸੇ ਦੇ ਖਿਡੌਣੇ ਨਾ ਤੋੜੋ। ਕੌੜਾ ਬੋਲ ਨਾ ਬੋਲੋ। ਕੌੜਾ ਬੋਲਣਾ ਔਗਣ ਹੈ। ਔਖੇ ਵੇਲੇ ਸਭ ਦੀ ਮਦਦ ਕਰੋ। ਦੇਸ ਅਤੇ ਕੌਮ ਦਾ ਭਲਾ ਸੋਚੋ।

**ਅਧਿਆਪਨ-ਸੰਕੇਤ**

● ਪਾਠ ਵਿਚੋਂ ਕੁਝ ਸ਼ਬਦ ਚੁਣ ਕੇ ਬੱਚਿਆਂ ਦੀ ਮਦਦ ਨਾਲ ਉਹਨਾਂ ਸ਼ਬਦਾਂ ਦੇ ਦੂਜੇ ਰੂਪ ਬਣਾਓ, ਜਿਵੇਂ ਪਕੌੜਾ, ਪਕੌੜੇ ਆਦਿ । ● ਵਾਰ-ਵਾਰ ਅਭਿਆਸ ਕਰਵਾ ਕੇ ਦ ਅਤੇ ਕ ਦੀ ਬਣਤਰ ਵਿਚਲਾ ਫਰਕ ਸਮਝਾਓ । ● ਨੈਤਿਕ ਗੁਣਾਂ ਤੋਂ ਜਾਣੂ ਕਰਾਓ ।

ਪਾਠ ਚੌਦਾਂ

# ਟਿੱਪੀ ਅਤੇ ਬਿੰਦੀ (ਟਿਪ੍ਰੀ ਅਤੇ ਬਿੰਦੀ)

## ਅੰ ਤੇ ਆਂ (ਅੰ ਤੇ ਆਂ) = ੰ ਂ

**ਖੰਡ, ਚੰਗਾ, ਆਨੰਦ, ਪਤੰਗ, ਬਿੰਦੀ, ਪਿੰਡ, ਇੰਦਰ, ਭਿੰਡੀ, ਸੁੰਦਰ, ਮੁੰਦਰੀ, ਸਮੁੰਦਰ, ਮੁੰਡਾ, ਮੂੰਹ, ਤੂੰ, ਮੈਨੂੰ, ਗੂੰਦ, ਮਾਂ, ਗਾਂ, ਹੇਠਾਂ, ਗੁਆਂਢੀ, ਮੀਂਹ, ਪੀਂਘ, ਨੀਂਦ, ਛੇਵੀਂ, ਗੇਂਦ, ਕਿਵੇਂ, ਛੇਵੇਂ, ਕੇਂਦਰ, ਮੈਂ, ਕੈਂਚੀ, ਗੈਂਡਾ, ਬੈਂਗਣ, ਕਦੋਂ, ਪਰਸੋਂ, ਰੌਂਦੂ, ਸ਼ਹਿਰੋਂ, ਔਂਕੜ, ਸੌਂ ।**

ਮੇਰੀ ਮਾਂ ਬਹੁਤ ਚੰਗੀ ਹੈ। ਉਹ ਮੇਰਾ ਖ਼ਿਆਲ ਰਖਦੀ ਹੈ। ਮੈਨੂੰ ਸਵੇਰੇ ਜਗਾਉਂਦੀ ਹੈ। ਨੁਹਾ–ਧੁਆ ਕੇ ਸਜਾਉਂਦੀ ਹੈ। ਮੈਂ ਪੰਜਵੀਂ ਪਾਸ ਕੀਤੀ। ਮਾਂ ਨੇ ਮੇਰੇ ਲਈ ਮੁੰਦਰੀ ਲਿਆਂਦੀ। ਮੁੰਦਰੀ ਉਹਨੇ ਬਜ਼ਾਰੋਂ ਲਿਆਂਦੀ। ਮੇਰੀ ਮਾਂ ਗਰੀਬਾਂ ਨੂੰ ਮਦਦ ਦਿੰਦੀ ਹੈ। ਉਹ ਮੇਰੇ ਦੋਸਤਾਂ ਨੂੰ ਵੀ ਪਿਆਰ ਕਰਦੀ ਹੈ। ਮੇਰੀ ਮਾਂ ਪੰਜਾਬੀ ਬੋਲਦੀ ਹੈ। ਪੰਜਾਬੀ ਮੇਰੀ ਮਾਂ–ਬੋਲੀ ਹੈ। ਏਨੀਂ ਚੰਗੀ ਮਾਂ ਦਾ ਮੈਂ ਕਿਉਂ ਆਦਰ ਨਾ ਕਰਾਂ ?

**ਅਧਿਆਪਨ-ਸੰਕੇਤ**

**● ਦੱਸੋ ਕਿ ਟਿੱਪੀ ਅਤੇ ਬਿੰਦੀ ਲਗਾਖਰ ਹਨ। ● ਸਮਝਾਓ ਕਿ ਇਹ ਚਿੰਨ੍ਹ ਨਾਸਕੀ ਧੁਨੀ ਪੈਦਾ ਕਰਨ ਲਈ ਲਗਾਂ ਤੋਂ ਪਿੱਛੋਂ ਲਾਏ ਜਾਂਦੇ ਹਨ। ਇਹਨਾਂ ਦਾ ਕਾਰਜ ਇਕੋ ਹੀ ਹੈ ਪਰ 4 ਲਗਾਂ ਨਾਲ ਟਿੱਪੀ ਅਤੇ 6 ਲਗਾਂ ਨਾਲ ਬਿੰਦੀ ਲਗਦੀ ਹੈ। ਇਹ 4 ਤੇ 6 ਲਗਾਂ ਚੇਤੇ ਕਰਵਾਓ। ● ਮੋਟੇ ਨਿਯਮ ਵਜੋਂ ਦੱਸੋ ਕਿ "ਾ ਨੂੰ ਛੱਡ ਕੇ, ਜਿਹੜੀਆਂ ਲਗਾਂ ਪਿੱਛੋਂ ਅੱਖਰਾਂ ਦੇ ਉੱਤੇ ਥਾਂ ਖ਼ਾਲੀ ਹੈ, ਉਹਨਾਂ ਨਾਲ ਟਿੱਪੀ ਲੱਗੇਗੀ, ਬਾਕੀਆਂ ਨਾਲ ਬਿੰਦੀ।" ਾ ਦੇ ਸੰਬੰਧ ਵਿਚ ਉੱਤੇ ਖ਼ਾਲੀ ਥਾਂ ਹੋਣ ਦੇ ਬਾਵਜੂਦ, ਇਹ ਅਸੂਲ ਇਸ ਲਈ ਲਾਗੂ ਨਹੀਂ ਹੁੰਦਾ ਕਿਉਂਕਿ ਾ ਦੇ ਉਤੇ ੰ ਲਾਉਣ ਨਾਲ ੀ ਦਾ ਭੁਲੇਖਾ ਪੈਂਦਾ ਹੈ। ● ਬਿੰਦੀ ਜਾਂ ਟਿੱਪੀ ਵਾਲੇ ਕੁਝ ਸ਼ਬਦ ਚੁਣ ਕੇ ਦੱਸੋ ਕਿ ਲਗਾਖਰ ਨਾ ਵਰਤਣ ਨਾਲ ਅਰਥਾਂ ਵਿਚ ਕਿੰਨਾ ਫ਼ਰਕ ਪੈਂਦਾ ਹੈ, ਜਿਵੇਂ ਗਾਂ (ਗਾ), ਪੈਂਦਾ (ਪੈਦਾ), ਔਂਕੜ (ਔਕੜ), ਸੌਂ (ਸੌ), ਆਦਿ। ● ਜਿਵੇਂ ਇਸ ਪਾਠ ਵਿਚ ਮਾਂ ਦੀ ਵਡਿਆਈ ਕੀਤੀ ਗਈ ਹੈ, ਉਸੇ ਤਰ੍ਹਾਂ ਪਿਤਾ, ਭਰਾ ਜਾਂ ਕਿਸੇ ਹੋਰ ਬਾਰੇ ਬੱਚਿਆਂ ਤੋਂ ਕੁਝ ਵਾਕ ਬੁਲਵਾਓ।**

## ਪਾਠ ਪੰਦਰਾਂ

# ਅਧਕ (ਅਧਕ)= ੱ

**ਪੱਤਾ, ਬੱਚਾ, ਲੁੱਕ, ਦਿੱਲੀ, ਉੱਤੋਂ, ਮੱਖਣ, ਵੱਟਾ ਟੁੱਟ-ਭੱਜ, ਬੱਕਰੀ, ਮੱਥਾ, ਇਕੱਲਾ, ਇਕੱਠ, ਚੱਕੀ, ਠੱਗ ਪੱਕਾ, ਫੱਟੀ, ਜੱਟ, ਛੱਤ, ਖੱਬਾ, ਖੱਦਰ, ਖੱਟਾ, ਪੈੱਨ ਗੱਲਾਂ, ਘੱਗਰਾ, ਮਿੱਟੀ-ਘੱਟਾ, ਉੱਚਾ, ਪੱਤੀ, ਭੱਲਾ।**

ਸੜਕ ਉੱਤੇ ਇਕੱਠ ਸੀ। ਇਕ ਬੱਚਾ ਉੱਚੀ-ਉੱਚੀ ਰੋ ਰਿਹਾ ਸੀ। ਉਹ ਆਪਣਾ ਘਰ ਭੁੱਲ ਗਿਆ ਸੀ। ਉਹ ਇਕੱਲਾ ਸੀ। ਉਹਦਾ ਕੁੜਤਾ ਖੱਦਰ ਦਾ ਸੀ। ਉਹਦੀ ਨਿੱਕਰ ਚਿੱਟੀ ਸੀ। ਉਹਦੇ ਹੱਥ ਵਿਚ ਪੈੱਨ ਸੀ। ਪੈਰ ਮਿੱਟੀ-ਘੱਟੇ ਨਾਲ ਲਿੱਬੜੇ ਹੋਏ ਸਨ। ਮੱਥੇ ਉੱਤੇ ਪਸੀਨੇ ਦੀਆਂ ਬੂੰਦਾਂ ਸਨ। ਮੈਂ ਉਹਦੇ ਘਰ ਦਾ ਪਤਾ ਪੁੱਛਿਆ। ਉਹ ਦੱਸ ਨਾ ਸਕਿਆ। ਮੈਂ ਉਹਦਾ ਭਲਾ ਕਰਨਾ ਚਾਹੁੰਦਾ ਸੀ। ਮੈਂ ਉਹਨੂੰ ਇਕ ਭੱਲਾ ਖੁਆਇਆ। ਦਸ ਪੈਸੇ ਵੀ ਦਿੱਤੇ। ਫੇਰ ਉਹਨੂੰ ਕੁੱਛੜ ਚੁੱਕ ਕੇ ਥਾਣੇ ਛੱਡ ਆਇਆ।

**ਅਧਿਆਪਨ-ਸੰਕੇਤ**

● ਇਹ ਸਮਝਾਉਣਾ ਹੈ ਕਿ ਕਿਸੇ ਅੱਖਰ ਦੀ ਆਵਾਜ਼ ਦੂਹਰੀ ਕਰਨ ਲਈ ਉਹਤੋਂ ਪਹਿਲੇ ਅੱਖਰ ਉਤੇ ਅਧਕ " ੱ " ਦਾ ਚਿੰਨ੍ਹ ਲਾਉਣਾ ਹੈ। ਇਹ ਵੀ ਸਪੱਸ਼ਟ ਕਰਨਾ ਹੈ ਕਿ ਦੇਵਨਾਗਰੀ ਵਿਚ ਅਧਕ ਵਾਲਾ ਕੰਮ ਅੱਧੇ ਅੱਖਰ ਤੋਂ ਲਿਆ ਜਾਂਦਾ ਹੈ ਪਰ ਅੱਧਾ ਨਾਸਕੀ ਅੱਖਰ ਅਧਕ ਵਾਲਾ ਕੰਮ ਨਹੀਂ ਕਰਦਾ। ● ਕਈ ਸ਼ਬਦਾਂ ਵਿਚ ਅਧਕ ਨਾ ਲਾਉਣ ਨਾਲ ਅਰਥਾਂ ਵਿਚ ਪੈਣ ਵਾਲੇ ਫ਼ਰਕ ਤੋਂ ਬੱਚਿਆਂ ਨੂੰ ਜਾਣੂ ਕਰਾਓ, ਜਿਵੇਂ ਭੱਲਾ, ਭਲਾ; ਬੱਚਾ, ਬਚਾ; ਦੱਸ, ਦਸ, ਆਦਿ। ● ਮੁਸੀਬਤ ਵਿਚ ਕਿਸੇ ਦੇ ਕੰਮ ਆਉਣ ਦੀ ਬੱਚੇ ਅੰਦਰ ਭਾਵਨਾ ਪੈਦਾ ਕਰੋ।

ਪਾਠ ਸੋਲ੍ਹਾਂ

# ਪੈਰੀਂ ਅੱਖਰ (ਪੈਰੀਂ ਅਕ੍ਖਰ)

## ਹ = ੍ਹ  ਰ = ੍ਰ

**ਪੜ੍ਹਦਾ, ਚੜ੍ਹ, ਬੁੱਲ੍ਹ, ਕੜ੍ਹੀ, ਚਿੰਨ੍ਹ, ਪੀੜ੍ਹੀ, ਮਲ੍ਹੱਪ ਗਾਲ੍ਹੜ, ਮੜ੍ਹਿਆ, ਚੰਡੀਗੜ੍ਹ, ਵਰ੍ਹਾ, ਪੜ੍ਹੀ, ਕੱਲ੍ਹ।**

**ਪ੍ਰਸ਼ਨ, ਅਮ੍ਰਿਤਸਰ, ਸ੍ਰੀਮਾਨ, ਸ੍ਰੀਮਤੀ, ਪ੍ਰਗਟ ਦ੍ਰੋਪਤੀ, ਸੰਸਕ੍ਰਿਤ, ਤ੍ਰੇਲ, ਪ੍ਰੇਮ, ਪ੍ਰਕਾਸ਼, ਪ੍ਰਧਾਨ।**

ਕੱਲ੍ਹ ਮੇਰੀ ਪ੍ਰੀਖਿਆ ਸੀ। ਮੈਂ ਚੰਗੀ ਤਰ੍ਹਾਂ ਪੜ੍ਹਿਆ। ਮੈਂ ਸ੍ਰੀ ਪ੍ਰੇਮ ਪ੍ਰਕਾਸ਼ ਤੋਂ ਕਈ ਪ੍ਰਸ਼ਨ ਸਿੱਖੇ। ਸ੍ਰੀਮਤੀ ਦ੍ਰੋਪਤੀ ਨੇ ਵੀ ਮੈਨੂੰ ਪ੍ਰਸ਼ਨ ਸਮਝਾਏ। ਬੱਸ ਉੱਤੇ ਚੜ੍ਹ ਕੇ ਮੈਂ ਪ੍ਰੀਖਿਆ ਦੇਣ ਗਿਆ। ਘਰ ਆਇਆ ਤਾਂ ਬੜੀ ਭੁੱਖ ਲੱਗੀ ਹੋਈ ਸੀ। ਮਾਤਾ ਜੀ ਨੇ ਕੜ੍ਹੀ ਰਿੰਨ੍ਹੀ ਸੀ। ਮੈਂ ਪੀੜ੍ਹੀ ਉੱਤੇ ਬੈਠ ਗਿਆ ਤੇ ਕੜ੍ਹੀ ਨਾਲ ਰੋਟੀ ਖਾਧੀ। ਕੜ੍ਹੀ ਬੜੀ ਸੁਆਦ ਲੱਗੀ। ਪੜ੍ਹ ਕੇ ਪ੍ਰੀਖਿਆ ਦੇਣ ਦਾ ਵੀ ਸੁਆਦ ਆ ਗਿਆ।

**ਅਧਿਆਪਨ-ਸੰਕੇਤ**

● ਕਈ ਸ਼ਬਦਾਂ ਵਿਚ ਪੈਰੀਂ ਅੱਖਰ ਨਾ ਪਾਉਣ ਨਾਲ ਪੈਣ ਵਾਲੇ ਫ਼ਰਕ ਤੋਂ ਬੱਚਿਆਂ ਨੂੰ ਜਾਣੂ ਕਰਵਾਓ, ਜਿਵੇਂ ਪੜ੍ਹਦਾ, ਪੜਦਾ, ਆਦਿ। ● ਇਹ ਵੀ ਸਮਝਾਓ ਕਿ ਕਈ ਵਾਰ ਪੈਰੀਂ ਅੱਖਰ ਨਾ ਪਾਉਣ ਨਾਲ ਸ਼ਬਦ ਦਾ ਕੋਈ ਅਰਥ ਹੀ ਨਹੀਂ ਰਹਿੰਦਾ ਜਿਵੇਂ ਪਧਾਨ, ਪਸ਼ਨ, ਆਦਿ। ● ਬੱਚਿਆਂ ਅੰਦਰ ਇਹ ਅਹਿਸਾਸ ਭਰੋ ਕਿ ਮਿਹਨਤ ਕਰਨ ਵਿਚ ਵੀ ਸੁਆਦ ਹੈ ਅਤੇ ਮਿਹਨਤ ਕਰ ਕੇ ਖਾਣ ਵਿਚ ਵੀ ਸੁਆਦ ਹੈ।

ਪਾਠ ਸਤਾਰਾਂ

# ਕਹਾਣੀ

ਇਕ ਖ਼ਰਗੋਸ਼ ਇਕ ਦਰਖ਼ਤ ਹੇਠਾਂ ਸੁੱਤਾ ਪਿਆ ਸੀ। ਅਚਾਨਕ 'ਧੜੰਮ' ਕਰਦਾ ਕੁਝ ਡਿੱਗਿਆ। ਜ਼ੋਰ ਦੀ ਆਵਾਜ਼ ਹੋਈ। ਖ਼ਰਗੋਸ਼ ਉੱਠ ਬੈਠਿਆ। ਸੋਚਣ ਲੱਗਿਆ, 'ਇਹ ਕੀ ਡਿੱਗਿਆ ?'

ਉਹਨੇ ਇੱਧਰ ਉੱਧਰ ਦੇਖਿਆ। ਕੁਝ ਨਹੀਂ ਦਿੱਸਿਆ। ਉਹਨੇ ਸੋਚਿਆ, 'ਆਕਾਸ਼ ਡਿੱਗ ਰਿਹਾ ਹੈ।' ਤੇ ਉਹ ਡਰ ਕੇ ਭੱਜ ਪਿਆ। ਭੱਜੇ ਜਾਂਦੇ ਖ਼ਰਗੋਸ਼ ਨੂੰ ਇਕ ਲੂੰਬੜੀ ਮਿਲੀ। ਉਹਨੇ ਪੁੱਛਿਆ, "ਖ਼ਰਗੋਸ਼ ਵੀਰਾ, ਕਿੱਧਰ ਭੱਜਿਆ ਜਾਂਦੈਂ ?"

ਖ਼ਰਗੋਸ਼ ਭੱਜਿਆ ਜਾਂਦਾ ਹੀ ਬੋਲਿਆ, "ਬੱਸ ਪੁੱਛ ਨਾ, ਏਥੋਂ ਭੱਜ ਚੱਲ, ਆਕਾਸ਼ ਡਿੱਗ ਰਿਹੈ !" ਇਹ ਸੁਣ ਕੇ ਲੂੰਬੜੀ ਵੀ ਭੱਜ ਪਈ।

ਅੱਗੇ ਇਕ ਰਿੱਛ ਮਿਲਿਆ। ਉਹਨੇ ਪੁੱਛਿਆ, "ਕੀ ਹੋ ਗਿਆ ? ਕਿਉਂ ਭੱਜੇ ਜਾਂਦੇ ਓ ?"

ਲੂੰਬੜੀ ਨੇ ਕਿਹਾ, "ਭੱਜ ਭੱਜ, ਤੂੰ ਵੀ ਭੱਜ ! ਆਕਾਸ਼ ਡਿੱਗ ਰਿਹੈ।" ਰਿੱਛ ਵੀ ਉਹਨਾਂ ਦੇ ਨਾਲ ਭੱਜ ਪਿਆ।

ਤਿੰਨਾਂ ਨੂੰ ਭੱਜੇ ਜਾਂਦੇ ਦੇਖ ਕੇ ਇਕ ਹਾਥੀ ਨੇ ਪੁੱਛਿਆ, "ਕਿਉਂ ਬਈ, ਇਹ ਭਾਜੜ ਕਾਹਦੀ ਐ ?"

ਰਿੱਛ ਨੇ ਕਿਹਾ, "ਬੱਸ ਤੂੰ ਪੁੱਛ ਨਾ, ਭੱਜਣ ਦੀ ਗੱਲ ਕਰ।"

ਹਾਥੀ ਨੇ ਹੌਲੀ-ਹੌਲੀ ਉਹਨਾਂ ਦੇ ਨਾਲ-ਨਾਲ ਭਜਦਿਆਂ ਪੁੱਛਿਆ, "ਓ, ਕੋਈ ਗੱਲ ਤਾਂ ਦੱਸੋ।"

ਰਿੱਛ ਨੇ ਦੱਸਿਆ, "ਆਕਾਸ਼ ਡਿੱਗ ਰਿਹਾ ਹੈ।" ਇਹ ਸੁਣ ਕੇ ਹਾਥੀ ਵੀ ਘਬਰਾ ਗਿਆ ਤੇ ਧੱਪ-ਧੱਪ ਪੈਰ ਧਰਦਾ ਤੇਜ਼ ਭੱਜਣ ਲੱਗਿਆ।

ਅੱਗੋਂ ਸ਼ੇਰ ਮਿਲਿਆ। ਸ਼ੇਰ ਨੇ ਪੁੱਛਿਆ, "ਕਿਉਂ ਬਈ, ਕੀ ਹੋ ਗਿਆ ? ਸਾਰੇ ਜਣੇ ਭੱਜੇ ਕਿਉਂ ਜਾਂਦੇ ਓ?"

ਹਾਥੀ ਨੇ ਕਿਹਾ, "ਆਕਾਸ਼ ਡਿੱਗ ਰਿਹੈ, ਤੂੰ ਵੀ ਭੱਜ ਚੱਲ।"

ਸ਼ੇਰ ਨੇ ਗਰਜ ਕੇ ਕਿਹਾ, "ਰੁਕ ਜਾਓ! ਕੌਣ ਕਹਿੰਦੈ, ਆਕਾਸ਼ ਡਿੱਗ ਰਿਹੈ ?"

ਹਾਥੀ ਬੋਲਿਆ, "ਰਿੱਛ ਕਹਿੰਦੈ।"

ਰਿੱਛ ਬੋਲਿਆ, "ਮੈਨੂੰ ਤਾਂ ਜੀ ਲੂੰਬੜੀ ਨੇ ਕਿਹੈ।"

ਲੂੰਬੜੀ ਬੋਲੀ, "ਮੈਨੂੰ ਖ਼ਰਗੋਸ਼ ਨੇ ਦੱਸਿਆ ਸੀ।"

ਖ਼ਰਗੋਸ਼ ਕੁਝ ਨਹੀਂ ਬੋਲਿਆ।

ਸ਼ੇਰ ਨੇ ਪੁੱਛਿਆ, "ਕਿਉਂ ਬਈ ਖ਼ਰਗੋਸ਼! ਕਿੱਥੇ ਡਿੱਗ ਰਿਹੈ ਆਕਾਸ਼ ?"

ਖ਼ਰਗੋਸ਼ ਨੇ ਦੱਸਿਆ, "ਜੀ, ਮੈਂ ਦਰਖ਼ਤ ਹੇਠਾਂ ਸੁੱਤਾ ਪਿਆ ਸੀ। ਧੜੰਮ ਕਰ ਕੇ ਆਕਾਸ਼ ਡਿੱਗਿਆ।"

ਸ਼ੇਰ ਨੇ ਆਖਿਆ, "ਚੱਲੋ, ਚੱਲ ਕੇ ਆਪ ਦੇਖੀਏ।"

ਸਾਰੇ ਜਣੇ ਦਰਖ਼ਤ ਹੇਠਾਂ ਆਏ। ਉਥੇ ਇਕ ਵੱਡਾ ਸਾਰਾ ਫਲ ਡਿੱਗਿਆ ਪਿਆ ਸੀ। ਸ਼ੇਰ ਨੇ ਫਲ ਵੱਲ ਇਸ਼ਾਰਾ ਕਰਦਿਆਂ ਖ਼ਰਗੋਸ਼ ਨੂੰ ਕਿਹਾ, "ਇਹੀ ਤਾਂ ਨਹੀਂ ਤੇਰਾ ਆਕਾਸ਼ ?"

ਉਸੇ ਵੇਲੇ ਧੜੰਮ ਕਰ ਕੇ ਇਕ ਹੋਰ ਫਲ ਡਿੱਗਿਆ।

ਸ਼ੇਰ ਨੇ ਕਿਹਾ, "ਲਓ, ਆਕਾਸ਼ ਫੇਰ ਡਿੱਗਿਆ, ਭੱਜੋ!" ਤੇ ਸਾਰੇ ਜਣੇ ਹੱਸਣ ਲੱਗ ਪਏ।

### ਅਧਿਆਪਨ-ਸੰਕੇਤ

● ਬੱਚਿਆਂ ਦੀ ਮਦਦ ਨਾਲ ਕਹਾਣੀ ਦਾ ਨਾਂ ਰੱਖੋ। ● ਦੱਸੋ ਕਿ ਅਫ਼ਵਾਹਾਂ ਇੰਜ ਫੈਲਦੀਆਂ ਹਨ। ਅਫ਼ਵਾਹਾਂ ਦਾ ਕੋਈ ਸਿਰ-ਪੈਰ ਨਹੀਂ ਹੁੰਦਾ। ਸੁਣੀ-ਸੁਣਾਈ ਗਲ ਅਫ਼ਵਾਹ ਹੁੰਦੀ ਹੈ। ਅਫ਼ਵਾਹ ਸੁਣ ਕੇ ਭਾਜੜ ਨਹੀਂ ਪਾਉਣੀ ਚਾਹੀਦੀ। ਸਚਾਈ ਦਾ ਪਤਾ ਲਾ ਕੇ ਅਫ਼ਵਾਹ ਫੈਲਣ ਤੋਂ ਰੋਕਣੀ ਚਾਹੀਦੀ ਹੈ, ਜਿਵੇਂ ਸ਼ੇਰ ਨੇ ਸਾਰਿਆਂ ਨੂੰ ਮੌਕੇ ਉਤੇ ਲਿਜਾ ਕੇ ਕੀਤਾ। ● ਬੱਚਿਆਂ ਨੂੰ ਪ੍ਰੇਰੋ ਕਿ ਇਹ ਕਹਾਣੀ ਹੋਰਨਾਂ ਨੂੰ ਸੁਣਾਉਣ। ● ਬੱਚਿਆਂ ਤੋਂ ਉਹਨਾਂ ਦੇ ਆਲੇ-ਦੁਆਲੇ ਫੈਲੀ ਕਿਸੇ ਅਫ਼ਵਾਹ ਦੀ ਕਹਾਣੀ ਸੁਣੋ। ● ਭਾਸ਼ਾ ਤੇ ਵਿਆਕਰਣ ਬਾਰੇ ਉਹਨਾਂ ਨੂੰ ਦੱਸੋ ਕਿ ਕਿਸੇ ਦੀ ਆਖੀ ਹੋਈ ਗੱਲ ਨੂੰ ਇੰਨ-ਬਿੰਨ ਲਿਖਣ ਲਈ ਪੁੱਠੇ ਕਾਮੇ ਵਰਤੇ ਜਾਂਦੇ ਹਨ। ● ਬੋਲਚਾਲ ਦੀ ਅਤੇ ਲਿਖਤੀ ਭਾਸ਼ਾ ਵਿਚਲਾ ਫ਼ਰਕ ਸਮਝਾਓ, ਜਿਵੇਂ "ਆਕਾਸ਼ ਡਿੱਗ ਰਿਹੈ।" (ਬੋਲਚਾਲ)। "ਆਕਾਸ਼ ਡਿੱਗ ਰਿਹਾ ਹੈ।" (ਲਿਖਤੀ)। ਇਸੇ ਤਰ੍ਹਾਂ "ਕਿੱਧਰ ਭੱਜਿਆ ਜਾਂਦੈਂ ?" (ਕਿੱਧਰ ਭੱਜਿਆ ਜਾਂਦਾ ਹੈਂ ?), ਕਹਿੰਦੈ (ਕਹਿੰਦਾ ਹੈ), ਕਿਹੈ (ਕਿਹਾ ਹੈ), ਆਦਿ।

ਪਾਠ ਅਠਾਰਾਂ

## ਜ਼ਰੂਰੀ ਕੰਮ ਲਈ ਛੁੱਟੀ ਵਾਸਤੇ ਅਰਜ਼ੀ

ਸੇਵਾ ਵਿਖੇ

ਪ੍ਰਿੰਸੀਪਲ ਸਾਹਿਬਾ,
ਸਰਕਾਰੀ ਬਾਲਿਕਾ ਸੀਨੀਅਰ ਸੈਕੰਡਰੀ ਸਕੂਲ,
ਜਨਤਾ ਕਾਲੋਨੀ, ਨਵੀਂ ਦਿੱਲੀ–110027

ਸ੍ਰੀਮਤੀ ਜੀ,

ਬੇਨਤੀ ਹੈ ਕਿ ਮੇਰੇ ਮਾਤਾ ਜੀ ਬਿਮਾਰ ਹਨ। ਉਹਨਾਂ ਦੀ ਦੇਖ–ਭਾਲ ਵਾਸਤੇ ਮੇਰਾ ਘਰ ਰਹਿਣਾ ਜ਼ਰੂਰੀ ਹੈ। ਇਸ ਲਈ ਮੈਂ ਸਕੂਲ ਨਹੀਂ ਆ ਸਕਦੀ।

ਕਿਰਪਾ ਕਰ ਕੇ ਮੈਨੂੰ ਅੱਜ ਤੋਂ ਦੋ ਦਿਨਾਂ ਦੀ ਛੁੱਟੀ ਦਿੱਤੀ ਜਾਵੇ।

ਧੰਨਵਾਦ।

**30-8-86**

ਆਪ ਦੀ ਆਗਿਆਕਾਰ
ਮੁਕੁਲ ਭਾਰਤੀ ਕੌਸ਼ਲ
ਛੇਵੀਂ ਏ

# ਪ੍ਰਵੇਸ਼ਿਕਾ ਦੇ ਆਧਾਰ ਉੱਤੇ ਪ੍ਰੀਖਿਆ ਲਈ ਤਿਆਰੀ

1. ਦਸ ਸਬਜ਼ੀਆਂ ਦੇ ਨਾ ਲਿਖੋ।
2. ਦਸ ਫਲਾਂ ਦੇ ਨਾਂ ਲਿਖੋ।
3. ਵੀਹ ਚੀਜ਼ਾਂ ਦੇ ਨਾਂ ਲਿਖੋ।
4. ਸ਼ੇਰ ਬਾਰੇ ਪੰਜ–ਛੇ ਵਾਕਾਂ ਦਾ ਇਕ ਲੇਖ ਲਿਖੋ।
5. ਮਾਂ ਬਾਰੇ ਦਸ ਕੁ ਸਤਰਾਂ ਦਾ ਇਕ ਲੇਖ ਲਿਖੋ।
6. ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਲਿਖੋ :
   - (ੳ) ਖ਼ਰਗੋਸ਼ ਕਿਉਂ ਭੱਜਿਆ?
   - (ਅ) ਰਿੱਛ ਨੇ ਹਾਥੀ ਨੂੰ ਕੀ ਕਿਹਾ?
   - (ੲ) ਹਾਥੀ ਕਿਵੇਂ ਭੱਜਿਆ?
   - (ਸ) ਖ਼ਰਗੋਸ਼ ਨੇ ਸ਼ੇਰ ਨੂੰ ਕੀ ਦੱਸਿਆ?
   - (ਹ) ਇਸ ਕਹਾਣੀ ਤੋਂ ਕੀ ਸਿੱਖਿਆ ਮਿਲਦੀ ਹੈ?
7. ਅਫ਼ਵਾਹਾਂ ਬਾਰੇ ਪੰਜ–ਸੱਤ ਲਾਈਨਾਂ ਲਿਖੋ।
8. ਜ਼ਰੂਰੀ ਕੰਮ ਲਈ ਛੁੱਟੀ ਦੀ ਅਰਜ਼ੀ ਲਿਖੋ।
9. ਪ੍ਰਵੇਸ਼ਿਕਾ ਵਿਚੋਂ ਕੋਈ ਇਕ ਪੈਰਾ ਸੁੰਦਰ ਅਤੇ ਸ਼ੁੱਧ ਲਿਖੋ।
10. ਹੇਠ–ਲਿਖੇ ਸ਼ਬਦਾਂ ਵਿਚ ਖ਼ਾਲੀ ਥਾਂਵਾਂ ਭਰੋ :
    ਟ–ਟਰ, ਗ–ਲਾ, ਲਿ–ਆ, ਖਿ–ਲ, ਜ਼–ਨੀ, ਕਿ–ਬ, ਬੁ–ਬੁ–ਹ–ਮਾਨ, ਅ–ਰੈਲ, ਗੋ–ਲ, ਡਰ–ਕ, ਸ–ਦਰ, –ਆਂਢੀ, –ਗਰਾ, ਚੰਡੀਗ –।
11. ਖਾਲੀ ਥਾਂਵਾਂ ਭਰ ਕੇ ਵਾਕ ਪੂਰੇ ਕਰੋ :
    - (ੳ) ਕਿਤਾਬ .....।
    - (ਅ) ਲੜਕੀ..... ਲਿਆਈ।
    - (ੲ) ਗੁਲਾਬ..... ਹੈ।
    - (ਸ) .....ਨਿਕਲ ਆਇਆ।
    - (ਹ) ਔਰਤ ਦਾ.....ਕਰੋ।
    - (ਕ) ਬਾਗ.....ਸੈਰ.....।
    - (ਖ) ਪੰਜਾਬੀ ਮੇਰੀ..... ਹੈ।
    - (ਗ) ਕੱਲ੍ਹ ਮੇਰੀ..... ਹੈ।
    - (ਘ) ਰਾਮ ਨਾਲ.....ਜਾ।
    - (ਙ) .....ਯਾਦ ਕਰ।